# ਸਿੱਖ ਧਰਮ ਤੇ ਨਾਮਧਾਰੀ ਸ਼ਖਸੀਅਤ

ਘਟ ਘਟ ਵਾਸੀ, ਸਰਬ ਨਿਵਾਸੀ,
ਨੇਰੈ ਹੀ ਤੇ ਨੇਰਾ ॥
ਨਾਨਕ ਦਾਸੁ ਸਦਾ ਸਰਣਾਗਤਿ,
ਹਰਿ ਅੰਮ੍ਰਿਤ ਸਜਣੁ ਮੇਰਾ ॥੧॥

**'ਸ਼ਬਦ'** ਸੂਖਮ ਹੈ, ਅਦਿਰਸ਼ਟ ਹੈ, ਅਗੰਮ ਹੈ, ਵਿਲੱਖਣ ਹੈ, ਬੇਅੰਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹਰ ਮੁੱਖ ਵਾਕ **'ਸ਼ਬਦ'** ਦੀ ਵਿਆਖਿਆ ਕਰਦਾ ਹੈ, ਮਹਿਮਾ ਕਰਦਾ ਹੈ। ਮਨੁੱਖ ਦਾ ਆਪਣੇ ਆਪ ਇਸ ਸੂਖਮ ਅਦਿਰਸ਼ਟ 'ਸ਼ਬਦ' ਨਾਲ ਸੁਰਤ ਦਾ ਟਿਕਾਉ ਕਰਨਾ ਬਹੁਤ ਹੀ ਕਠਿਨ ਹੈ।

ਇਹ ਹੀ ਕਾਰਨ ਹੈ ਕਿ ਅੱਜ ਦਾ ਸਿੱਖ ਮਿਸ਼ਨਰੀ ਸ਼ਬਦ ਦੀ ਵਿਆਖਿਆ ਵੱਲ ਤੁਰਿਆ ਤਾਂ ਹੈ ਪਰ ਇਸ ਦੇ ਪੂਰਨ ਗਿਆਨ ਤੋਂ ਸੱਖਣਾ ਹੈ। ਅਗਿਆਨਤਾ ਕਰਕੇ ਉਹ ਸ਼ਬਦ ਗੁਰੂ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਬਾਹਰ ਮੁਖੀ ਵਿਖਾਵੇ ਮਾਤਰ ਪੂਜਦਾ ਹੈ ਪਰ ਅੰਤਰ ਮੁਖੀ ਮਨ ਤੋਂ ਸ਼ਬਦ ਗੁਰੂ ਦਾ ਪ੍ਰਦਰਸ਼ਨ ਕਰਕੇ ਆਪਣੀ ਨਿਜੀ ਮਨੋਵਿਗਿਆਨਕ ਵਿਅਕਤੀ-ਗਤ ਸ਼ਖਸ਼ੀਅਤ ਨੂੰ ਹੀ ਵਡਿਆ ਰਿਹਾ ਹੈ। ਇਸ ਲਈ ਜਿੰਨਾ ਚਿਰ ਸਿੱਖ ਨੂੰ 'ਸ਼ਬਦ' ਦਾ ਗਿਆਨ, ਉਸ ਦੀ ਵਿਆਖਿਆ, ਗੁਣ ਸਮਝ ਵਿਚ ਨਹੀਂ ਆ ਜਾਂਦੇ ਉੱਨਾ ਚਿਰ ਲਈ ਸ਼ਬਦ ਦਾ ਗਿਆਨ ਕਰਵਾਣ ਲਈ ਇਕ ਵਿਅਕਤੀਗਤ ਸ਼ਖਸ਼ੀਅਤ ਦੀ ਲੋੜ ਹੈ। ਦੇਹਧਾਰੀ ਗੁਰੂ ਦੀ ਲੋੜ ਹੈ।

ਸ਼ੁਰੂਆਤ ਵਿਚ ਨਾਮਧਾਰੀ ਮਿਸ਼ਨ ਵਿਚ ਇਕ ਸ਼ਬਦ ਦਾ ਸਵਾ ਲੱਖ ਪਾਠ ਕਰਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਦੇ ਵਿਧੀ ਪੂਰਵਕ ਸਵਾ ਸਵਾ ਲੱਖ ਪਾਠ ਕਰਨੇ, ਸੰਪਟ ਪਾਠ ਕਰਨੇ, ਹਵਨ ਰੂਪ ਵਿਚ ਸ਼ਬਦ ਜਪੁ ਕਰਨੇ, ਗੁਰ-ਮੰਤਰ ਦਾ ਜਪੁ ਕਰਨਾ, ਗੁਰ ਸ਼ਬਦ ਦਾ ਜਪੁ ਕਰਨਾ, ਮਨ ਦੀ ਪਵਿੱਤਰਤਾ, ਸਰੀਰ ਦੀ ਪਵਿੱਤਰਤਾ ਲਈ ਸਵਾ ਪਹਿਰ ਅੰਮ੍ਰਿਤ ਵੇਲੇ ਜਾਗ ਕੇ ਸਣੇ ਕੇਸੀ ਇਸ਼ਨਾਨ ਕਰਕੇ ਜਪੁ ਮਾਲੀ ਤੇ ਮਨ ਵਿਚ ਬੁਲ੍ਹ ਹਿਲਾ ਕੇ ਸਿਮਰਨ ਕਰਨਾ; ਨਾਮਧਾਰੀ ਗੁਰੂ ਰਾਮ ਸਿੰਘ ਜੀ ਦੀ ਚਲਾਈ ਗੁਰ-ਮਰਯਾਦਾ ਤੇ ਪੂਰਨ ਪਹਿਰਾ ਦੇਣਾ; ਇਨ੍ਹਾਂ ਸਾਰਿਆਂ ਦਾ ਮਨੋਰਥ 'ਸ਼ਬਦ ਤੇ ਸੁਰਤ' ਦਾ ਮਿਲਾਪ ਕਰਕੇ ਮਨ ਵਿਚ ਸ਼ਬਦ ਦਾ ਪ੍ਰਕਾਸ਼ ਕਰਨਾ ਸੀ ਤੇ ਹੁਣ ਹੈ।

ਨਾਮਧਾਰੀ ਮਿਸ਼ਨ ਅਸਲ ਵਿਚ ਗੁਰੂ ਨਾਨਕ ਜੀ, ਸਿੱਖ ਧਰਮ ਨੂੰ ਪ੍ਰਤੱਖ ਰੂਪ



Sri Satguru Jagjit Singh Ji Elibrary NamdhariElibrary@gmail.com

ਵਿਚ ਜੀਵਨ ਵਿਚ ਕਮਾਉਣ ਵਾਲਾ ਮਾਰਗ ਹੈ। ਇਸ ਮਿਸ਼ਨ ਵਿਚ ਗੁਰ-ਸਿਖੀ ਕਮਾਉਣ ਤੋਂ ਇਲਾਵਾ ਦੂਜੀ ਰਾਏ ਨਹੀਂ।

ਮਿਤੀ 28 ਫਰਵਰੀ 1995 ਦੇ ਰੋਜ਼ਾਨਾ 'ਚੜ੍ਹਦੀ ਕਲਾ' ਵਿਚ **ਡਾ: ਕ੍ਰਿਸ਼ਨ ਸਿੰਘ ਅਤੇ ਸ: ਹਰਭਜਨ ਸਿੰਘ ਯੋਗੀ** ਅਮਰੀਕਾ ਨਾਲ ਬੁਧੀਮਾਨ ਵਰਗ ਅਤੇ ਸਾਧ ਸੰਗਤ ਦੇ ਖੁਲੇ ਸਮਾਗਮ ਵਿਚ ਹੋਈ ਸਿੱਖ ਧਰਮ ਤੇ ਭੇਂਟ ਦਾ ਇਹ ਹੀ ਅਰਥ ਹੈ ਕਿ ਜੇਕਰ ਕਿਧਰੇ ਇਤਿਹਾਸਕ ਪੱਖੋਂ ਸਿੱਖ ਪੰਥ ਵਿਚ ਗੁਰੂ ਨਾਨਕ ਸਿੱਖੀ ਕਮਾਉਣ ਵਾਲਿਆਂ ਵਿਚ ਤਰੇੜ ਚਲ ਰਹੀ ਹੈ ਤਾਂ ਉਸ ਦੀ ਸੋਧ ਕਰ ਲਈ ਜਾਵੇ ਤਾਂ ਕੇ ਐਸਾ ਨਾ ਹੋਵੇ ਕਿ ਆਉਣ ਵਾਲੇ ਸਮੇਂ ਵਿਚ ਸਿੱਖ ਪੰਥ ਵਿਚ ਆਪਸੀ ਇਸ ਧਾਰਮਕ ਮਸਲੇ ਤੇ ਖਿੱਚੋਤਾਣ ਪੈਦਾ ਹੋ ਜਾਵੇ ਜੋ ਸਮੁੱਚੇ ਸਿੱਖ ਜਗਤ ਲਈ ਇਕ ਨਾ ਸੁਲਝਣ ਵਾਲਾ ਮਸਲਾ ਬਣ ਕੇ ਰਹਿ ਜਾਵੇ। ਜਿਸ ਦਾ ਨਤੀਜਾ ਆਉਣ ਵਾਲੀਆਂ ਸਾਡੀਆਂ ਪੁਸ਼ਤਾਂ ਨੂੰ ਭੁਗਤਣਾ ਪਵੇ।

ਅੱਜ ਦਾ ਵਾਤਾਵਰਨ ਮੰਗ ਕਰਦਾ ਹੈ ਕਿ ਗੁਰੂ ਨਾਨਕ ਸਿਖੀ ਦੀਆਂ ਕਦਰਾਂ ਕੀਮਤਾਂਨੂੰ ਮੁੜ ਬਹਾਲ ਕਰਨ ਲਈ ਇਕ ਅਜ਼ਿਹੀ ਵਿਅਕਤੀਗਤ ਸ਼ਖਸ਼ੀਅਤ ਦੀ ਪਹਿਰੇਦਾਰੀ ਦੀ ਲੋੜ ਹੈ,ਜੋ ਪਹਿਲਾਂ ਆਪ ਗੁਰੂ ਅਗੇ ਸਵੈ-ਸਮਰਪਣ ਕਰੇਤੇ ਫਿਰ ਸਿੱਖੀ ਮਾਰਗ ਤੇ ਚਲਣ ਵਾਲਿਆਂ ਨੂੰ ਗੁਰੂ ਅਗੇ ਸਵੈ-ਸਮਰਪਣ ਕਰਨ ਦਾ ਗਿਆਨ ਕਰਵਾਏ, ਜਾਚ ਦਸੇ। ਇਸ ਤੋਂ ਅਗੇ ਸ਼ਬਦ ਸੁਰਤ ਦੇ ਮਿਲਾਪ ਤੋਂ ਸਿੱਖ ਵਿਚ ਪੈਦਾ ਹੋਣ ਵਾਲੇ ਗੁਣਾਂ ਤੋਂ ਉਸ ਨੂੰ ਜਾਣੂ ਕਰਵਾਏ। ਇਸ ਤਰ੍ਹਾਂ ਸਿੱਖ ਪੰਥ ਵਿਚ ਚਲ ਰਹੀਆਂ ਧੜੇ ਬੰਦੀਆਂ, ਡੇਰੇਦਾਰੀਆ, ਕੁਨਬਾ ਪਰਵਰੀਆਂ ਤੋਂ ਗੁਰ ਸਿੱਖ ਮੁਕਤ ਹੋ ਜਾਣਗੇ ਅਤੇ ਆਪਣੀ ਆਉਣ ਵਾਲੀ ਨਸਲ ਲਈ ਗੁਲਾਮੀ ਦੇ ਬੀਜ ਭੀ ਨਹੀਂ ਬੀਜਣਗੇ।

ਗਵਰਨਰ ਪੰਜਾਬ ਸ੍ਰੀ ਬੀ. ਐਨ. ਕੇ ਛਿਬਰ ਨਾਲ ਸ: ਹਰਭਜਨ ਸਿੰਘ ਯੋਗੀ ਸਮੇਤ ਨਾਮਧਾਰੀ ਗੁਰੂ ਜਗਜੀਤ ਸਿੰਘ ਜੀ ਅਤੇ ਸਾਧ ਸੰਗਤ ਦੀ ਮਿਤੀ 26 ਫਰਵਰੀ. 1995 ਨੂੰ 'ਅੰਗਰੇਜ਼ੀ ਟ੍ਰਿਬਊਨ' ਵਿਚ ਛਪੀ ਮਿਲਣੀ ਇਹ ਪ੍ਰਗਟ ਕਰਦੀ ਹੈ ਕਿ ਯੋਗੀ ਜੀ ਨਾਮਧਾਰੀ ਸਾਧ ਸੰਗਤ ਨੂੰ ਪੰਜਾਬ ਦੇ ਰਾਜ ਭਾਗ ਵਿਚ ਹਿਸੇਦਾਰ ਬਨਾਣ ਲਈ ਪ੍ਰੇਰਨਾ ਦੇ ਰਹੇ ਹਨ। ਕਿਉਂਕਿ ਯੋਗੀ ਜੀ ਇਹ ਸਮਝਦੇ ਹਨ ਕਿ ਗੁਰੂ ਨਾਨਕ ਸਿੱਖੀ ਅਸਲ ਵਿਚ ਨਾਮਧਾਰੀ ਹੀ ਕਮਾ ਰਹੇ ਹਨ। ਭਾਰਤੀ ਤਹਿਜ਼ੀਬ ਪੱਖੋਂ, ਰਹਿਣੀ ਬਹਿਣੀ, ਪਹਿਰਾਵੇ ਪੱਖੋਂ ਤੇ ਧਾਰਮਕ ਪੱਖੋਂ ਇਹ ਅਸਲ ਭਾਰਤੀਅਤ ਹਨ। ਪੱਛਮੀ ਸਭਿਅਤਾ ਤੇ ਅੰਗਰੇਜ਼ਾਂ ਦੀਆਂ ਨਕਲਾਂ ਕਰਕੇ ਉਨ੍ਹਾਂ ਵਲੋਂ ਦਿਤੀ ਪਦਾਰਥਕ ਵੰਡ ਪ੍ਰਨਾਲੀ, ਬਹੁ ਗਿਣਤੀ ਵਿਚ ਝੂਠੀਆਂ ਅਦਾਲਤਾਂ, ਮਾਰਕੁਟਾਈ ਲਈ ਥੱਾਂ, ਖਾਣ ਲਈ ਠਾਣੇ, ਗੁਲਾਮ ਰਖਣ ਲਈ ਉਨ੍ਹਾਂ ਦੇ ਆਈ. ਏ. ਐਸ; ਪੀ. ਸੀ. ਐਸ. ਦੇ ਭਾਬਕ ਇਹ ਸਭ ਸਮੁੰਦਰੋਂ ਪਾਰ ਦੇ ਗਹਿਣੇ ਹਨ ਜੋ ਅੱਜ ਵੀ ਭਾਰਤੀ ਅਪਨਾ ਕੇ ਦੁਖੀ ਹੋ ਰਹੇ ਹਨ। ਨਾਮਧਾਰੀ ਗੁਰੂ ਬਾਲਕ ਸਿੰਘ, ਗੁਰੂ ਰਾਮ ਸਿੰਘ ਜੀ ਨੇ ਇਨ੍ਹਾਂ ਤੋਂ ਮਨੁੱਖ ਨੂੰ ਮੁਕਤੀ ਦਵਾਣ ਲਈ ਨਾਮਧਾਰੀ ਮਿਸ਼ਨ ਚਲਾਇਆ।

ਗੁਰੂ ਨਾਨਕ ਸਿੱਖੀ ਨੂੰ ਸਮਝਣ ਲਈ ਜੇਕਰ ਅਜੋਕੇ ਕੁਝ ਹੋਰ ਚਲ ਰਹੇ ਧਰਮਾਂ ਦਾ ਜ਼ਿਕਰ ਕਰ ਦਈਏ ਤਾਂ ਸਿੱਖ ਧਰਮ ਦੀ ਵਿਆਖਿਆ ਸਹਿਜੇ ਹੀ ਸਮਝ ਵਿਚ ਆ ਜਾਂਦੀ ਹੈ। ਲੇਖ ਦਾ ਵਿਸਤਾਰ ਨਾ ਹੋਵੇ ਇਸ ਲਈ ਇਸ਼ਾਰੇ ਮਾਤਰ ਗੱਲ ਕੀਤੀ ਜਾ ਰਹੀ ਹੈ ਉਮੀਦ ਹੈ ਕਿ ਪਾਰਖੂ ਅੱਖਾਂ ਇਸ ਨੂੰ ਸਮਝ ਲੈਣਗੀਆਂ। ਧਰਮ ਧਾਰਨ ਤੋਂ ਕੀ ਭਾਵ? ਧਰਮ ਦੀ ਵਿਆਖਿਆ ਕੀ ਹੈ? ਗੁਰਬਾਣੀ ਦਾ ਅਧਿਐਨ ਕਰਕੇ ਆਪਣੇ ਆਪ ਨੂੰ ਜਾਗਰੂਪ ਕਰਨਾ ਉਸ ਦਾ ਪ੍ਰਕਾਸ਼ ਆਪਣੇ ਮਨ ਵਿਚ ਕਰਕੇ ਸਿੱਖੀ ਕਮਾਉਣੀ ਇਹ ਗੁਰ ਸਿੱਖੀ ਮਾਰਗ ਹੈ, ਸਿੱਖ ਧਰਮ ਹੈ।

ਪ੍ਰਾਚੀਨ ਚਲ ਰਹੇ ਧਰਮਾਂ ਦੇ ਅਧਿਐਨ ਕਰਨ ਨਾਲ ਅਜੋਕੀ ਚਲ ਰਹੀ ਗੁਰੂ ਨਾਨਕ ਸਿੱਖੀ ਸਮਝਣੀ ਆਸਾਨ ਹੋ ਜਾਂਦੀ ਹੈ ਜੇ ਇਹ ਕਹਿ ਲਈਏ ਕਿ ਸ੍ਰੀ ਕ੍ਰਿਸ਼ਨ ਭਗਵਾਨ ਸ੍ਰੀ ਰਾਮ ਭਗਵਾਨ ਇਨ੍ਹਾਂ ਨੂੰ ਮੰਨਣਾ 'ਸ੍ਰੀ ਮਦ ਭਗਵਤ ਗੀਤਾ' ਤੇ 'ਰਮਾਇਣ' ਵਿਚ ਦਰਸਾਏ ਅਸੂਲਾਂ ਤੇ ਚਲਣਾ ਇਹ ਸ੍ਰੀ ਰਾਮ ਧਰਮ ਜਾਂ ਸ੍ਰੀ ਕ੍ਰਿਸ਼ਨ ਧਰਮ ਹੈ। ਜਿਸ ਨੂੰ ਹਿੰਦੂ ਧਰਮ ਕਹਿੰਦੇ ਹਾਂ। ਇਸ ਤਰ੍ਹਾਂ ਹੀ ਬਾਈਬਲ 'ਈਸਾ ਮਸੀਹ ਤੇ 'ਕੁਰਾਨ' ਇਸਲਾਮ ਧਰਮ ਤੇ ਚਲਣਾ ਸਿਖਾਉਂਦੀ ਹੈ। ਬੁਧ ਧਰਮ, ਜੈਨ ਧਰਮ ਇਹ ਸਾਰੇ ਆਪੋ ਆਪਣੇ 'ਇਕ ਸ਼ਬਦ' ਸਿਮਰਨ ਤੋਂ ਪੈਦਾ ਹੋਈ ਚੇਤੰਨਤਾ ਦਾ ਫਲ ਸਰੂਪ ਹਨ। ਜੇ ਇਸ ਤਰ੍ਹਾਂ ਕਿਹਾ ਜਾਵੇ ਕਿ ਇਹ ਸਾਰੇ ਵੱਖ ਵੱਖ ਇਤਿਹਾਸਕ ਧਾਰਮਕ ਗ੍ਰੰਥਾਂ ਤੇ ਚਲ ਰਹੇ ਅਜੋਕੇ ਸਮੇਂ ਦੇ ਧਰਮ ਪ੍ਰਾਚੀਨ, ਧਰਮਾਂ ਦੀ ਵਿਆਖਿਆ ਹਨ।

ਸਿਖ ਧਰਮ ਨਾਲ ਇਨ੍ਹਾਂ ਧਰਮਾਂ ਦਾ ਮਿਲਾਨ ਕਰਨ ਤੋਂ ਹਰ ਧਰਮ ਦੇ ਅਸੂਲਾਂ ਵਿਚ ਕੁਝ ਭਿੰਨ ਭੇਦ ਨਜ਼ਰ ਆਉਂਦਾ ਹੈ। ਗੁਰੂ ਨਾਨਕ ਦੇਵ ਜੀ ਦੀ ਸਾਧਨਾਂ ਤੇਜ ਤਪ ਗੁਰੂ ਨਾਨਕ ਧਰਮ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੱਖ ਹੈ। ਕੁਦਰਤੀ ਛੁਪੀਆਂ ਸ਼ਕਤੀਆਂ, ਜੋ ਇਸ ਬ੍ਰਹਮੰਡ ਨੂੰ, ਇਨਸਾਨੀਅਤ ਨੂੰ ਚਲਾ ਰਹੀਆਂ ਹਨ ਉਨ੍ਹਾਂ ਦੀ ਜਾਣਕਾਰੀ ਇਸ ਵਿਚ ਵਧ ਹੈ। ਸਰੀਰਕ ਸਾਧਨਾਂ ਵਿਚ ਆਤਮਕ ਪੱਖੋਂ ਤੇ ਫਿਰ ਸਰੀਰ ਵਿਚ ਬਰੀਕ ਤੋਂ ਬਰੀਕ ਕੁਦਰਤ ਨੂੰ ਪ੍ਰਤੱਖ ਦਰਸ਼ਨ ਵਿਚ ਅਨੰਦ ਦੇਣ ਵਾਲੀਆਂ ਦਸਵੇਂ ਦੁਆਰ, ਸਚ ਖੰਡ, ਧਰਮ ਖੰਡ ਆਦਿ ਦੀਆਂ ਦਾਤਾਂ ਭੀ ਵਧ ਹਨ। ਗੁਰੂ ਗ੍ਰੰਥ ਸਾਹਿਬ ਵਿਚ ਪੂਰਨ ਗੁਰੂ ਦਾ ਬਾਰ ਬਾਰ ਜ਼ਿਕਰ ਕਰਨਾ ਇਹ ਦਸਦਾ ਹੈ ਕਿ ਧਾਰਮਕ ਪੱਖੋਂ ਮਨੁੱਖ ਦੀ ਮਨੁੱਖ ਵਲੋਂ ਬਲੈਕ ਮੇਲਿੰਗ ਵਧ ਤੋਂ ਵਧ ਇਸ ਵਿਚ ਰੋਕੀ ਹੈ। ਗੁਰੂ ਨਾਨਕ ਸਾਹਿਬ ਨੇ 'ਸ਼ਬਦ' ਨੂੰ ਪ੍ਰਤੱਖ ਰੂਪ ਵਿਚ ਜਪੁ ਤਪੁ ਪੂਜਾ ਦਾ ਆਧਾਰ ਬਣਾਇਆ ਹੈ। ਪ੍ਰਾਚੀਨ ਯੁਗ ਵਿਚ ਪ੍ਰਮੇਸ਼ਵਰ ਦੀ ਪ੍ਰਾਪਤੀ ਦੇ ਭਗਤੀ ਮਾਰਗ ਨਾਲੋਂ ਇਹ ਨਵੀਨ ਸਾਧਨ ਹੈ।

ਸੁਰਜੀਤ ਕੌਰ 'ਖਾਲਸਾ'
ਗੁਰੂ ਨਾਨਕ ਮਿਸ਼ਨਰੀਜ਼ ਪੰਜਾਬ



Sri Satguru Jagjit Singh Ji Elibrary NamdhariElibrary@gmail.com

ਰੋਜ਼ਾਨਾ ਚੜਦੀ ਕਲਾ ਮਿਤੀ 28-2-1995

# ਸ. ਹਰਭਜਨ ਸਿੰਘ ਯੋਗੀ (ਅਮਰੀਕਾ)ਨਾਲ ਰੂ-ਬਰੂ

## ਡਾ: ਕ੍ਰਿਸ਼ਨ ਸਿੰਘ

ਪਿਛਲੇ ਦਿਨੀ ਸ੍ਰੀ ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਅਮਰੀਕਨ ਸਿੰਘ-ਸਿੰਘਣੀਆਂ ਦੇ ਜਥੇ ਨਾਲ ਜਦੋਂ ਪਟਿਆਲਾ ਵਿਖੇ ਆਏ ਤਾਂ ਰੋਜ਼ਾਨਾ 'ਚੜ੍ਹਦੀਕਲਾ' ਵਲੋਂ ਉਨ੍ਹਾਂ ਦੇ ਸਨਮਾਨ ਹਿੱਤ ਆਯੋਜਿਤ ਕੀਤੇ ਗਏ ਸਮਾਰੋਹ ਵਿਚ ਉਨ੍ਹਾਂ ਨਾਲ ਸੰਗਤਾਂ ਦਾ ਖੁੱਲ੍ਹਾ ਵਿਚਾਰ-ਵਟਾਂਦਰਾ ਹੋਇਆ। ਉਨ੍ਹਾਂ ਨੇ ਅਨੇਕਾਂ ਸਵਾਲਾਂ ਅਤੇ ਉੱਠ ਰਹੇ ਸ਼ੰਕਿਆਂ ਦੇ ਜਵਾਬ ਬੜੇ ਹਾਜ਼ਰ ਜਵਾਬ ਹੋ ਕੇ ਦਿਤੇ। ਇਸ ਲੇਖ ਵਿਚ ਸ਼ਬਦ ਗੁਰੂ ਪ੍ਰਚਾਰ ਸਭਾ ਦੇ ਡਾ. ਕਿਸ਼ਨ ਸਿੰਘ ਵਲੋਂ ਭਰੀ ਸਭਾ ਵਿਚ ਕੀਤੇ ਗਏ ਸਵਾਲਾਂ ਦੇ ਯੋਗੀ ਜੀ ਵਲੋਂ ਦਿੱਤੇ ਗਏ ਜਵਾਬਾਂ ਦੇ ਪੇਸ਼ ਹਨ ਕੁਝ ਅੰਸ਼ :—

**ਸਵਾਲ :** ਵੱਟ ਇਜ਼ ਦਾ ਡਿਫਰੈਂਸ ਬਿਟਵੀਨ ਸੈਲਫ ਰੀਏਲਾਈਜ਼ੇਸ਼ਨ ਐਂਡ ਗੌਡ ਰੀਏਲਾਈਜ਼ੇਸ਼ਨ ?
(ਆਤਮਕ ਦਰਸ਼ਨ ਅਤੇ ਵਾਹਿਗੁਰੂ ਦਰਸ਼ਨ ਵਿਚ ਕੀ ਫਰਕ ਹੈ) ?

**ਉਤੱਰ :** ਕੋਈ ਫ਼ਰਕ ਨਹੀਂ। ਗੁਰਬਾਣੀ ਪੜ੍ਹਨੀ, ਗੁਰਮੰਤਰ ਦਾ ਜੁਗਤੀ ਨਾਲ ਨਾਲ ਜਾਪ ਕਰਕੇ ਨਿੱਜ ਸਰੂਪ ਆਤਮਾ ਦੇ ਦਰਸ਼ਨ ਕਰਨੇ ਹੀ ਪ੍ਰਮਾਤਮਾ ਦੇ ਦਰਸ਼ਨ ਹਨ। ਆਤਮਾ ਹੀ ਪ੍ਰਮਾਤਮਾ ਹੈ ਅਤੇ ਇਸ ਦੀ ਪ੍ਰਾਪਤੀ ਆਪੇ ਦੀ ਖੋਜ ਤੋਂ ਹੋਣੀ ਹੈ। ਬਾਹਰ ਮੁਖੀ ਨਾਲੋਂ ਅੰਤਰ ਮੁਖੀ ਹੋ ਕੇ ਗੁਰਮੰਤਰ ਜਾਪ ਇਸ ਅਵਸਥਾ ਦੀ ਪ੍ਰਾਪਤੀ ਹੈ।

ਜੋ ਬ੍ਰਹਮੰਡੇ ਸੋਈ ਪਿੰਡੇ
ਜੋ ਖੋਜੇ ਸੋ ਪਾਵੈ ॥

ਉਤਰ ਦਾ ਵਿਸ਼ਲੇਸ਼ਣ ਡਾ. ਕ੍ਰਿਸ਼ਨ ਸਿੰਘ :—

ਗੁਰੂ ਨਾਨਕ ਮਿਸ਼ਨ ਸਿਖ ਧਰਮ ਵਿਚ ਇਨ੍ਹਾਂ ਦੋਨਾਂ ਮਾਰਗਾਂ ਦੀ ਆਪਣੀ ਨਿਵੇਕਲੀ ਥਾਂ ਹੈ। ਜਪੁ ਤਪੁ ਸਿਮਰਨ ਸਾਧਨਾਂ ਤੋਂ ਉਤਪੰਨ ਆਤਮਿਕ ਸਥਿਤੀ ਵਿਚ ਮਨੁੱਖ ਆਤਮਿਕ ਦਰਸ਼ਨ ਤੋਂ ਪਿਛੋਂ ਇਕ ਵਿਅਕਤੀਗਤ ਡਿਕਟੇਟਰ ਬਣਦਾ ਹੈ। ਉਹ ਆਪਣੀ ਆਤਮਾ ਦੇ ਦਰਸ਼ਨ ਹਰ ਜੀਵ ਆਤਮਾ ਵਿਚ ਕਰਦਾ ਹੈ ਅਤੇ ਆਪਣਾ ਰੂਪ ਵੀ ਦਿੰਦਾ ਹੈ। ਇਹ ਰਿਧੀ-ਸਿਧੀ ਦਾ ਮਾਰਗ ਭੀ ਹੈ ਤੇ ਇਸ ਰਿਧੀ-ਸਿਧੀ ਦੇ ਬਲਬੋਧ ਕਰਕੇ ਉਹ ਕਿਸੇ ਸਮੇਂ ਭਟਕ ਵੀ ਸਕਦਾ ਹੈ। ਇਹ ਗੁਰਮੰਤਰ ਜਾਪੁ ਦਾ ਸਿਧਾਂਤ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਚਲ ਰਿਹਾ ਸੀ। ਇਹ ਇਕ ਵਿਅਕਤੀਗਤ ਜਪੁ ਤਪੁ ਪੂਜਾ ਦਾ ਸੀਮਿੱਤ ਮਾਰਗ ਸੀ।

ਵਾਹਿਗੁਰੂ ਦਰਸ਼ਨ ਦੀ ਗੱਲ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਦੱਸੀ, ਜਿਸ ਦਾ



Sri Satguru Jagjit Singh Ji Elibrary NamdhariElibrary@gmail.com

ਗਿਆਨ ਮਨੁੱਖ ਨੂੰ ਨਹੀਂ ਸੀ। ਵਾਹਿਗੁਰੂ ਸ਼ਬਦ ਨੂੰ ਜੇਕਰ ਵਾਹੁ-ਗੁਰੂ ਕਹਿ ਕੇ ਉਚਾਰਨ ਕਰੀਏ ਤਾਂ ਗੁਰੂ ਸ਼ਬਦ ਦੀ ਵਿਆਖਿਆ ਉਸਦੇ ਗੁਣ ਸਹਿਜੇ ਹੀ ਸਮਝ ਵਿਚ ਆ ਜਾਂਦੇ ਹਨ ਕਿ ਸਿੱਖ ਧਰਮ ਵਿਚ ਗੁਰੂ ਸ਼ਬਦ ਕਿਸ ਲਈ ਵਰਤਿਆ ਹੈ। "ਸ਼ਬਦ ਗੁਰੂ, ਸੁਰਤ ਧੁਨ ਚੇਲਾ" ਤੋਂ ਸਪਸ਼ਟ ਹੈ। ਸਿੱਖ ਧਰਮ ਵਿਚ 'ਸ਼ਬਦ' ਸਰਬ ਵਿਆਪਕ ਹੈ, ਸਰਬਕਲਾ ਸਮ-ਰੱਥ ਹੈ ਤੇ ਸੂਖਮ ਰੂਪ ਵਿਚ ਹੀ ਪ੍ਰਮੇਸ਼ਵਰ ਤੋਂ ਵੱਖ ਹੋਈ ਆਤਮਕ ਅੰਸ਼ ਹੈ।

ਤੂੰ ਦਰੀਆਉ ਦਾਨਾ ਬੀਨਾ,
ਮੈਂ ਮਛੁਲੀ ਕੈਸੇ ਅੰਤ ਲਹਾਂ ॥

... ... ...

ਹਮ ਕੀਰੇ ਕਿਰਮ ਸਤਿਗੁਰ ਸਰਣਾਈ
ਕਰਿ ਦਇਆ ਨਾਮੁ ਪਰਗਾਸਿ ॥

ਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਦਰਸ਼ਨ ਮਾਰਗ ਵਿਚ ਜਪੁ ਤਪੁ ਪੂਜਾ ਦੇ ਨਾਲ-ਨਾਲ ਮਨੁੱਖ ਨੂੰ ਸੇਵਾ ਨਾਲ ਜੋੜਿਆ। ਵਿਅਕਤੀਗਤ ਗੁਰੂ ਤੋਂ ਅਸੀਮ 'ਸ਼ਬਦ ਗੁਰੂ ਨਾਲ ਜੁੜ ਕੇ ਅਸੀਮ ਹੋਣ ਦੀ ਜੁਗਤੀ ਦਸੀ। ਇਹ ਸ਼ਬਦ ਲਿਵਲੀਨਤਾ ਦਾ ਮਾਰਗ ਆਪਣੇ ਨਿਜ' ਸਰੂਪ ਦੇ, ਦੂਜੀਆਂ ਜੀਵ ਆਤਮਾਵਾਂ ਵਿਚ ਦਰਸ਼ਨ ਕਰਨੇ ਅਤੇ ਦੂਜੀਆਂ ਜੀਵ ਆਤਮਾਵਾਂ ਨੂੰ ਆਪਣੇ ਨਿਜ ਸਰੂਪ ਆਪੇ ਵਿਚ ਥਾਂ ਦੇਣ ਦਾ ਸਿੱਖੀ ਮਾਰਗ ਹੈ।

ਸਭੇ ਸਾਂਝੀਵਾਲ ਸਦਾਇਨਿ
ਤੂੰ ਕਿਸੈ ਨਾ ਦਿਸਹਿ ਬਾਹਰਾ ਜੀਉ ॥

... ... ...

ਅਮਾਨ ਹੈ ॥ ਨਿਧਾਨ ਹੈ ॥
ਅਨੇਕ ਹੈ ॥ ਫਿਰ ਏਕ ਹੈ ॥

... ... ...

ਏਕ ਮੂਰਤਿ ਅਨੇਕ ਦਰਸ਼ਨ,
ਕੀਨ ਰੂਪ ਅਨੇਕ ॥
ਖੇਲ ਖੇਲ ਅਖੇਲ ਖੇਲਨ
ਅੰਤ ਕੋ ਫਿਰ ਏਕ ॥

ਏਕ ਤੋਂ ਅਨੇਕ ਵਿਚ ਪ੍ਰਸਾਰ ਤੇ ਫਿਰ ਅਨੇਕਤਾ ਦਾ ਏਕ ਵਿਚ ਪ੍ਰਸਾਰ ਇਸਦੀ ਵਿਸ਼ੇਸ਼ਤਾ ਹੈ।

ਇਹ ਹਠ ਯੋਗ ਤੋਂ ਪਰੇ ਦਾ ਮਾਰਗ ਹੈ। ਇਸ ਵਿਚ ਇਕ ਵਿਅਕਤੀਗਤ ਡਿਕਟੇਟ-ਰਸ਼ਿਪਤਾ ਹੈ ਪਰ ਉਸ ਦੀ ਲਗਾਮ ਸਾਧ ਸੰਗਤ ਨੂੰ ਫੜਾਈ ਹੈ। ਇਸ ਮਿਸ਼ਨ ਵਿਚ ਮਨੁੱਖ ਆਤਮਿਕ ਰਿਧੀ ਸਿਧੀ ਪ੍ਰਾਪਤ ਕਰਨ ਪਿਛੋਂ ਭਟਕਦਾ ਨਹੀਂ ਤੇ ਨਾ ਹੀ ਮਾਰੂ ਜੂਨਾਂ ਵਿਚ ਪੈਂਦਾ ਹੈ ਸਗੋਂ ਸਾਧ ਸੰਗਤ ਦੀ ਸੇਵਾ ਕਰਕੇ ਸਰਬ-ਵਿਆਪਕ ਅਕਾਲ ਜੋਤ ਬ੍ਰਹਮ ਵਿਚ ਲੀਨ ਹੋ ਜਾਂਦਾ ਹੈ, ਸਾਧ ਸੰਗਤ ਵਿਚ ਲੀਨ ਹੋ ਜਾਂਦਾ ਹੈ। ਇਹ ਮਾਰਗ ਆਪੇ ਆਪ ਅੱਗੇ



Sri Satguru Jagjit Singh Ji Elibrary NamdhariElibrary@gmail.com

ਅਰਦਾਸ ਦਾ ਨਹੀਂ ਸਗੋਂ ਦੂਜੇ ਅੱਗੇ ਅਰਦਾਸ ਕਰਨੀ ਸਿਖਾਉਂਦਾ ਹੈ, ਗੁਰੂ ਅੱਗੇ ਅਰਦਾਸ ਕਰਨੀ ਸਿਖਾਉਂਦਾ ਹੈ।

**ਨਾਮਧਾਰੀ ਮਿਸ਼ਨ ਤੇ ਯੋਗੀ ਜੀ ਨਾਲ ਹੋਈ ਭੇਟਾ ਦੇ ਕੁਝ ਅੰਸ਼ :—**

**ਸਵਾਲ ;** ਆਪ ਜੀ ਮਿਤੀ 22-2-1995 ਨੂੰ ਨਾਮਧਾਰੀ ਗੁਰੂ ਜਗਜੀਤ ਸਿੰਘ ਜੀ ਮਹਾਰਾਜ ਨਾਲ ਭੈਣੀ ਸਾਹਿਬ (ਲੁਧਿਆਣਾ) ਪੰਜਾਬ ਵਿਖੇ ਆਏ ਅਤੇ ਸਵਾਗਤੀ ਸਮਾਰੋਹਾਂ ਵਿਚ ਭੀ ਸ਼ਾਮਲ ਹੋਏ। ਇਸ ਅਰਦਾਸ 'ਤੇ ਜਿਹੜੀ ਕਿ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋ ਕੇ ਚੋਦਾਂ ਪਾਤਸ਼ਾਹੀਆਂ ਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ; ਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਤੱਕ ਕੀਤੀ ਜਾਂਦੀ ਹੈ, ਆਪਣੇ ਨਿੱਜੀ ਅਨੁਭਵ ਜਾਂ ਇਤਿਹਾਸਕ ਪੱਖੋਂ ਕੋਈ ਵਿਚਾਰ ਨਹੀਂ ਦਿੱਤੇ। ਇਸ ਤੋਂ ਸਪੱਸ਼ਟ ਹੈ ਕਿ ਆਪ ਨੇ ਇਕ ਵਿਅਕਤੀਗਤ ਗੁਰੂ ਦੀ ਜ਼ਰੂ-ਰਤ ਨੂੰ ਸਵੀਕਾਰ ਕਰ ਲਿਆ ਹੈ। ਇਥੋ ਇਹ ਗੱਲ ਸੁੱਤੇ ਸਿਧ ਸਪੱਸਟ ਹੋ ਜਾਂਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਨਾਨਕ ਗੁਰ ਗੱਦੀ ਗਿਆਰਵੀਂ ਪਾਤਸ਼ਾਹੀ ਨਾਮਧਾਰੀ ਗੁਰੂ ਬਾਲਕ ਸਿੰਘ ਜੀ ਨੂੰ ਸੌਂਪੀ, ਦਸਾਂ ਪਾਤਸ਼ਾਹੀਆਂ ਤੇ ਪੰਜ ਪਿਆਰਿਆਂ ਤੱਕ ਸੀਮਿਤ ਨਹੀਂ ਕੀਤੀ ਜਿਵੇਂ ਕਿ ਆਮ ਅਕਾਲੀ ਵੀਰ ਮੰਨਦੇ ਤੇ ਪੂਜਦੇ ਹਨ।

ਸਿੱਖ ਧਰਮ ਦੇ ਪ੍ਰਚਾਰ ਰੂਪ ਵਿਚ ਇਕ ਮਹਾਨ ਵਿਅਕਤੀ ਹੋਣ ਦੇ ਨਾਤੇ ਇਸ ਨਾਮ-ਧਾਰੀ ਅਰਦਾਸ 'ਤੇ ਚੁੱਪ ਸਾਧ ਲੈਣਾ ਆਪ ਜੀ ਦਾ ਨਾਮਧਾਰੀ ਧਾਰਨਾ ਨੂੰ ਸਵੀਕਾਰ ਕਰ ਲੈਣ ਦੇ ਬਰਾਬਰ ਹੀ ਲੱਗਦਾ ਹੈ।

**ਉਤਰ :** ਮੈਨੂੰ ਨਾਮਧਾਰੀ ਵੀਰਾਂ ਵਲੋਂ ਚੋਦਾਂ ਪਾਤਸ਼ਾਹੀਆਂ ਦੀ ਕੀਤੀ ਅਰਦਾਸ ਨਾਲ ਕੋਈ ਸਰੋਕਾਰ ਨਹੀਂ ਭਾਵੇਂ ਉਹ ਸੌਂਲਾਂ ਗੁਰੂ ਸਾਹਿਬਾਨ ਦੀ ਕਰੀ ਜਾਣ। ਮੈਂ ਤਾਂ ਗਿਰਜਾ ਘਰਾਂ ਵਿਚ ਹੋਣ ਵਾਲੀਆਂ ਪਰੇਅਰਾਂ ਵਿਚ ਭੀ ਸ਼ਾਮਲ ਹੁੰਦਾ ਹਾਂ। ਹਰ ਧਰਮ ਮਜ਼ਬ ਵਿਚ ਜਾ ਕੇ ਉਨ੍ਹਾਂ ਦੇ ਧਾਰਮਿਕ ਸਮਾਗਮਾਂ ਵਿਚ ਸ਼ਮੂਲੀਅਤ ਭੀ ਕਰਦਾ ਹਾਂ। ਮੈਂ ਆਪਣੇ ਆਪ ਨੂੰ ਇਕ ਆਜ਼ਾਦ ਵਿਅਕਤੀ ਸਮਝਦਾ ਹਾਂ। ਮੈਂ ਕਿਸੇ ਧਰਮ ਜਾਂ ਫਿਰਕੇ ਮਨੁੱਖ ਦਾ ਗੁਲਾਮ ਨਹੀਂ। ਆਜ਼ਾਦੀ ਨਾਲ ਵਿਚਰਨਾ ਮੇਰਾ ਹੱਕ ਹੈ। ਨਾਮਧਾਰੀ ਸਾਧ ਸੰਗਤ ਦੇ ਦਰਸ਼ਨ ਕਰਕੇ ਮੈਨੂੰ ਅਤਿਅੰਤ ਖੁਸ਼ੀ ਹੋਈ ਹੈ। ਅੰਮ੍ਰਿਤ ਵੇਲੇ ਸਰੰਦੇ 'ਤੇ ਗਾਈ ਆਸਾ ਦੀ ਵਾਰ ਮੇਰੇ ਲਈ ਇਕ ਅਨੋਖੇ ਆਨੰਦ ਦੀ ਗੱਲ ਹੈ। ਨਾਮਧਾਰੀ ਸਾਧ ਸੰਗਤ ਵਲੋਂ ਸੁਣਾਈ ਆਸਾ ਦੀ ਵਾਰ ਦਾ ਰਸ ਜੋ ਮੈਂ ਪ੍ਰਾਪਤ ਕੀਤਾ ਹੈ ਪਹਿਲਾਂ ਕਦੇ ਨਹੀਂ ਕੀਤਾ। ਮੈਂ ਫੈਸਲਾ ਕੀਤਾ ਹੈ ਕਿ ਅਸੀਂ ਸਰੰਦੇ ਨਾਲ ਆਸਾ ਦੀ ਵਾਰ ਨਾਮਧਾਰੀ ਵੀਰਾਂ ਵਾਂਗ ਗਾਇਆ ਕਰਾਂਗੇ। ਇਨ੍ਹਾਂ ਦੀ ਰਹਿਣੀ-ਬਹਿਣੀ, ਗੁਰਮੰਤਰ ਜਪੁ ਸਾਧਨਾ ਦੂਜਿਆਂ ਨਾਲੋਂ ਉੱਚੀ-ਸੁੱਚੀ ਤੇ ਪਾਕ-ਪਵਿੱਤਰ ਹੈ, ਸ਼ਖਸੀਅਤ ਭਰਪੂਰ ਭੀ ਹੈ।

**ਸਵਾਲ :** ਮਿਤੀ 23-2-1995 ਨੂੰ ਯਮੁਨਾ ਨਗਰ ਦਾ ਨਾਮਧਾਰੀ ਨੌਜਵਾਨਾਂ ਵੀਰਾਂ ਦਾ ਜੱਥਾ ਵਾਪਸੀ 'ਤੇ ਮੇਰੇ ਘਰ ਪਟਿਆਲਾ ਵਿਖੇ ਆਇਆ ਸੀ। ਉਨ੍ਹਾਂ ਆਪ ਜੀ ਦੀ ਤਾਰੀਫ਼ ਵਿਚ ਬਹੁਤ ਹੀ ਸ਼ਬਦ ਆਖੇ। ਉਨ੍ਹਾਂ ਆਪ ਜੀ ਵਲੋਂ ਸਮਾਗਮ ਵਿਚ ਦਿੱਤੇ ਵਿਚਾਰਾਂ ਦੀ ਬਹੁਤ ਹੀ ਸ਼ਲਾਘਾ ਕੀਤੀ ਤੇ ਉੱਚੀ-ਸੁੱਚੀ ਰਹਿਣੀ-ਬਹਿਣੀ ਤੋਂ ਭੀ ਪ੍ਰਭਾਵਿਤ ਹੋਏ।



Sri Satguru Jagjit Singh Ji Elibrary NamdhariElibrary@gmail.com

ਆਪ ਵਲੋਂ ਕਹੇ ਗਏ ਸ਼ਬਦ ਕਿ ਅੱਜ ਸਿੱਖ ਧਰਮ ਦੇ ਪੂਜਨੀਕ ਸਥਾਨ ਪੱਕੇ ਹੋ ਗਏ ਹਨ ਪਰ ਸਿੱਖ ਆਪਣੀ ਸਿੱਖ ਮਰਿਯਾਦਾ ਤੋਂ ਗਿਰ ਗਏ ਹਨ, ਕੱਚੇ ਹੁੰਦੇ ਜਾ ਰਹੇ ਹਨ, ਚਰਿੱਤਰ ਹੀਣ ਹੁੰਦੇ ਜਾ ਰਹੇ ਹਨ। ਸਾਨੂੰ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਏ ਸਿੱਖ ਧਰਮ ਵਿਚ ਪੱਕੇ ਹੋਣਾ ਚਾਹੀਦਾ ਹੈ। ਅਸੀਂ ਕੱਚੇ ਸਿੱਖ ਹੁੰਦੇ ਜਾ ਰਹੇ ਹਾਂ ਸਾਡੇ ਕਈ ਸਿੱਖ ਵੀਰ ਕੇਸਾਂ ਦੀ ਬੇਅਦਬੀ ਕਰਕੇ ਪਤਿਤ ਹੁੰਦੇ ਜਾਂ ਰਹੇ ਹਨ। ਸਿੱਖੀ ਦੀਆਂ ਕਦਰਾਂ-ਕੀਮਤਾਂ ਤੋਂ ਦਿਨ-ਬ ਦਿਨ ਸਿੱਖ ਦੂਰ ਹੁੰਦੇ ਜਾ ਰਹੇ ਹਨ। ਉਨ੍ਹਾਂ ਬੜੇ ਜ਼ੋਰ ਨਾਲ ਕਿਹਾ ਹੈ ਕਿ ਘੱਟੋ-ਘੱਟ ਸਿੱਖ ਧਰਮ ਦੇ ਪ੍ਰਮੁੱਖ ਵਿਅਕਤੀਆਂ ਨੂੰ ਚਾਹੀਦਾ ਹੈ ਕਿ ਉਹ ਸਿੱਖੀ ਸਟੇਜ ਤੋਂ ਗਿਰਾਵਟ ਵਾਲੀਆਂ ਗੱਲਾਂ ਤਾਂ ਨਾ ਕਰਨ ਜੋ ਅਜ ਕਰ ਰਹੇ ਹਨ। ਆਪ ਜੀ ਦੀ ਅਮਰੀਕਨ ਸਿੰਘਾਂ ਸਮੇਤ ਫੇਰੀ ਦੀ ਹਰ ਜ਼ੁਬਾਨ 'ਤੇ ਪ੍ਰਸੰਸਾ ਸੀ ਅਤੇ ਪਿਆਰ ਮਿਲਣੀ ਦੀ ਦਿਲਾਂ 'ਤੇ ਸਾਖ ਭੀ ਸੀ। ਉਨ੍ਹਾਂ ਕਿਹਾ ਕਿ ਸਿੱਖ ਧਰਮ ਦਾ ਅਸਲ ਵਿਚ ਇਹ ਹੀ ਪ੍ਰਚਾਰ ਕਰ ਰਹੇ ਹਨ। ਜੀਵਨ ਇਸ ਮੁਤਾਬਕ ਢਾਲ ਰਹੇ ਹਨ। ਅਮਰੀਕਨ ਸਿੰਘਾਂ ਨੂੰ ਸਿੱਖ ਧਰਮ ਦੀਆਂ ਕਦਰਾਂ-ਕੀਮਤਾਂ ਤੋਂ ਜਾਣੂ ਕਰਵਾਉਣਾ ਯੋਗੀ ਜੀ ਮਹਾਰਾਜ ਦਾ ਹੀ ਕੰਮ ਹੈ। ਸਾਡੀ ਨਾਮਧਾਰੀ ਗੁਰੂ ਮਰਿਯਾਦਾ ਯੋਗੀ ਜੀ ਨੇ ਬਹੁਤ ਪਸੰਦ ਕੀਤੀ ਹੈ।

ਨਾਮਧਾਰੀ ਵੀਰਾਂ ਨੇ ਇਸ ਗੱਲ ਦੀ ਬਹੁਤ ਖੁਸ਼ੀ ਮਹਿਸੂਸ ਕੀਤੀ ਕਿ ਇਹ ਪਹਿਲੀ ਵਾਰ ਹੈ ਜਦੋਂ ਸੱਚੇ ਪਾਤਸ਼ਾਹ ਜਗਜੀਤ ਸਿੰਘ ਜੀ ਨੇ ਅਕਾਲੀ ਵੀਰਾਂ ਨੂੰ ਪਹਿਲ ਦੇ ਕੇ ਆਪਣੇ ਨਾਲ ਸਟੇਜ 'ਤੇ ਸਤਿਕਾਰ ਸਹਿਤ ਬਿਠਾਇਆ ਹੈ। ਅਸੀਂ ਬਹੁਤ ਖੁਸ਼ ਹਾਂ ਇਸ ਤਰ੍ਹਾਂ ਲਗਦਾ ਹੈਕਿ ਸਿੱਖ ਧਰਮ ਦਾ ਅਸਲ ਰੂਪ ਗੁਰੂ ਜਗਜੀਤਸਿੰਘ ਮਹਾਰਾਜ ਨੇ ਪ੍ਰਗਟ ਕੀਤਾ ਹੈ। ਵੱਖਵਾਦ, ਮਜ਼ਬੀ ਜਾਨੂੰਨਬਾਜੀ, ਵਿਨਾਸ਼ਕਾਰੀ ਸ਼ਕਤੀਆਂ ਨੂੰ ਮਹਾਰਾਜ ਨੇ ਭਾਂਜੜਾਂ ਪਾਂ ਦਿੱਤੀਆਂ ਹਨ "ਏਕ ਪਿਤਾ ਏਕਸ ਕੇ ਹਮ ਬਾਰਿਕ" ਵਾਲੀ ਗੱਲ ਦਾ ਨਮੂਨਾ ਪੇਸ਼ ਕਰ ਦਿੱਤਾ ਹੈ। ਸਾਡੇ ਗੁਰੂ ਸਾਹਿਬ ਜੀ ਦਾ ਅਕਾਲੀ ਵੀਰਾਂ ਨੂੰ ਭਰਪੂਰ ਸਤਿਕਾਰ ਦੇਣਾ ਸਾਨੂੰ ਦਿਲੋਂ ਚੰਗਾ ਲੱਗਾ ਹੈ। ਸਾਡਾ ਵਿਸ਼ਵਾਸ਼ ਬਣਿਆ ਹੈ ਕਿ ਹੁਣ ਸਿੱਖ ਧਰਮ ਦੁਨੀਆਂ ਦੇ ਧਰਮਾਂ ਦੇ ਰੂਪ ਵਿਚ ਇਕ ਸ਼੍ਰੋਮਣੀ ਧਰਮ ਦੇ ਰੂਪ ਵਿਚ ਸੰਸਾਰ ਨੂੰ ਸੁੱਖ ਸ਼ਾਂਤੀ ਅਤੇ ਆਨੰਦ-ਮਈ ਜੀਵਨ ਬਤੀਤ ਕਰਨ ਲਈ ਅਗਵਾਈ ਦੇਵੇਗਾ।

**ਉੱਤਰ :** ਨਾਮਧਾਰੀ ਵੀਰ ਵੱਖ ਹਨ ਤੇ ਵੱਖ ਹੀ ਰਹਿਣਗੇ।

**ਵਿਚਾਰ ਡਾ ਕ੍ਰਿਸ਼ਨ ਸਿੰਘ :** ਇਹ ਗੱਲ ਸਪੱਸ਼ਟ ਹੈ ਕਿ ਆਪਜੀ ਦਾ ਚੌਦਾਂ ਗੁਰੂ ਸਾਹਿਬਾਨ ਜੀ ਦੀ ਅਰਦਾਸ ਵਿਚ ਸ਼ਾਮਲ ਹੋ ਕੇ ਚੁੱਪ ਰਹਿਣਾ ਆਪਣੇ ਆਪ ਵਿਚ ਇਕ ਸਹਿਮਤੀ ਹੈ। ਨਾਮਧਾਰੀ ਵੀਰਾਂ ਨੂੰ ਆਪਦੇ ਇਸ ਕਰਤੱਵ ਤੋਂ ਆਪਣੇ ਧਰਮ ਵਿਚ ਪੱਕੇ ਰਹਿਣ ਵਿਚ ਗਵਾਹੀ ਮਿਲੀ ਹੈ। ਉਨ੍ਹਾਂ ਇਸ ਗੱਲ ਨੂੰ ਪੱਕੇ ਤੌਰ ਤੇ ਅਨੁਭਵ ਕੀਤਾ ਹੈ ਕਿ ਗੁਰੂ ਨਾਨਕ ਗੁਰਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਾਨਤਾ ਦੇ ਨਾਲ- ਨਾਲ ਇਕ ਵਿਅਕਤੀਗਤ ਸਖ-ਸ਼ੀਅਤ ਰੂਪ ਵਿਚ ਭੀ ਚਲ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਗੱਦੀ ਨੂੰ ਪੰਜ ਪਿਆਰਿਆਂ ਤਕ ਸੀਮਿਤ ਨਹੀਂ ਕੀਤਾ ਸਗੋਂ ਕੌਮ ਨੂੰ ਵਿਕਾਸ਼ਸੀਲ ਰੂਪ ਵਿਚ ਬੁਲੰਦ



Sri Satguru Jagjit Singh Ji Elibrary NamdhariElibrary@gmail.com

ਰਹਿਣ ਲਈ ਅਗੇ ਤੋਰਿਆ ਹੈ ਜਥੇਬੰਦ ਕੀਤਾ ਹੈ। ਮੈਨੂੰ ਅਫਸੋਸ ਹੈ ਕਿ ਆਪ ਜੀ ਨੇ ਸੱਚ ਕੀ ਹੈ ? ਇਸ ਤੇ ਆਪਣੇ ਵਿਚਾਰ ਨਹੀਂ ਦਿਤੇ। ਜੇਕਰ ਆਪ ਜੀ ਦੀ ਇਸ ਅਰਦਾਸ; ਨਾਮਧਾਰੀ ਮਿਸ਼ਨ ਤੇ ਵਿਸ਼ਵਾਸ ਦੀ ਧਾਰਨਾ ਪੱਕੀ ਨਹੀਂ ਸੀ ਤਾਂ ਆਪ ਨੂੰ ਇਕੱਠੀ ਹੋਈ ਨਾਮਧਾਰੀ ਸਾਧ ਸੰਗਤ ਸਾਹਮਣੇ ਆਪਣੇ ਵਿਚਾਰ ਦੇਣ ਵਿਚ ਕੋਈ ਹਿਚਕਿਚਾਹਟ ਨਹੀਂ ਕਰਨੀ ਚਾਹੀਦੀ ਸੀ। ਆਪ ਜੈਸੇ, ਨਾਮ ਅਭਿਆਸੀ, ਇਤਿਹਾਸਕ ਪੱਖੋਂ ਮੁਕੰਮਲ ਵਿਅਕਤੀ ਨੂੰ ਸਾਧ ਸੰਗਤ ਨੂੰ ਅਗਵਾਈ ਦੇਣ ਦਾ ਪੂਰਨ ਹੱਕ ਸੀ। ਆਪ ਜੀ ਦੇ ਜੀਵਨ ਚਰਿਤਰ ਦਾ ਅਸਰ ਸੰਗਤ ਤੇ ਪੈਣਾ ਕੁਦਰਤੀ ਹੈ। ਆਪ ਜੀ ਨੂੰ ਇਸ ਗੁਰਗੱਦੀ ਦੇ ਮਸਲੇ ਤੇ ਘਟੋ ਘਟ ਆਪਣੇ ਵਿਚਾਰ ਤੇ ਖੋਜ ਦੀ ਗੱਲ ਕਰ ਦੇਣੀ ਚਾਹੀਦੀ ਸੀ। ਅਧਿਆਤਮਕ ਕਮਾਈ ਨੇ ਇਸ ਗੁੰਝਲ, ਉਲਝੇ ਮਸਲੇ ਨੂੰ ਸੁਲਝਾਉਣਾ ਹੈ ਅਤੇ ਜਿਥੇ ਕਿਤੇ ਸਿੱਖ ਧਰਮ ਵਿਚ ਸਿੱਖੀ ਦਾ ਕੋਈ ਧੁੰਦਲਾ ਅਕਸ ਮਨੁੱਖਤਾ ਤੇ ਪੈਂਦਾ ਹੈ ਉਸ ਨੂੰ ਸਪੱਸ਼ਟ ਕਰਨਾ ਆਪ ਜੈਸੇ ਮਹਾਨ ਵਿਅਕਤੀਆਂ ਦਾ ਕਰਤੱਵ ਬਣ ਜਾਂਦਾ ਹੈ। ਸਿੱਖ ਧਰਮ ਵਿਚ ਇਕ ਵਿਅਕਤੀਗਤ ਸ਼ਖਸੀਅਤ ਦੀ ਲੋੜ ਹੈ ਜਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਕੌਮ ਦਾ ਜਥੇਬੰਦ ਰਹਿਣਾ ਆਪਣੇ ਆਪ ਵਿਚ ਵਿਅਕਤੀਤਵ ਹੈ। ਇਸ ਵਿਸ਼ੇ ਤੇ ਆਪ ਜੀ ਦਾ ਬੋਲਣਾ ਬਹੁਤ ਹੀ ਜ਼ਰੂਰੀ ਹੈ ਘਟੋ ਘਟ ਨਾਮਧਾਰੀ ਸਾਧ ਸੰਗਤ ਵਿਚ ਆਪਣੇ ਵਿਚਾਰ ਦੇਣੇ ਆਪ ਜੀ ਨੂੰ ਬਣਦੇ ਸਨ।

ਇਹ ਗੱਲ ਮੇਰੇ ਅਮਲ ਵਿਚ ਪ੍ਰਤੱਖ ਆਈ ਹੈ ਕਿ ਕਿਸੇ ਟਾਂਵੇ-ਟੱਲੇ ਨਾਮਧਾਰੀ ਵੀਰ ਨੂੰ ਛੱਡ ਕੇ ਸਮੁੱਚੀ ਨਾਮਧਾਰੀ ਕੌਮ ਦਾ ਗੁਰਬਾਣੀ ਅਨੁਸਾਰ ਜੀਵਨ ਚਰਿੱਤਰ ਘੜਨ ਵਾਲੇ ਨਾਮਧਾਰੀ ਗੁਰੂ ਜਗਜੀਤ ਸਿੰਘ ਜੀ ਹਨ। ਇਕ ਵਿਅਕਤੀਗਤ ਪਹਿਰੇਦਾਰੀ ਸਦਕਾ ਹੀ ਇਹ ਅੱਜ ਰਹਿਣੀ-ਬਹਿਣੀ ਜਪੁ ਤਪੁ ਵਿਚ ਪਾਕ-ਪਵਿੱਤਰ ਤੇ ਉੱਚੇ ਸੁੱਚੇ ਹਨ। ਸੰਸਾਰ ਵਿਚ ਇਨ੍ਹਾਂ ਦਾ ਨਾਮ ਹੈ। ਜਿਵੇਂ ਪਹਿਲੀ ਜਮਾਤ ਦੇ ਬਾਲਕ ਨੂੰ ਵਿਦਿਆ ਪ੍ਰਾਪਤ ਕਰਨ ਲਈ ਡਿਗਰੀਆਂ ਉੱਚ ਵਿਦਿਆ ਹਾਸਲ ਕਰਨ ਲਈ ਇਕ ਵਿਦਿਤ ਗੁਰੂ ਦੀ ਲੋੜ ਹੈ, ਇਸ ਤਰ੍ਹਾਂ ਇਕ ਸਧਾਰਨ ਬੁੱਧੀ ਵਾਲੀ ਜੀਵ ਆਤਮਾ ਨੂੰ ਆਤਮਿਕ ਮੰਡਲਾਂ, ਰਿਧੀਆਂ, ਸਿਧੀਆਂ ਸਾਧ, ਸੰਤ, ਪਦ ਤੱਕ ਪ੍ਰਾਪਤੀਆਂ ਕਰਨ ਲਈ ਇਕ ਵਿਲੱਖਣ ਵਿਅਕਤੀਗਤ ਸ਼ਖਸੀਅਤ ਦੀ ਲੋੜ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ਗਿਆਨ ਨੂੰ ਮਨੁੱਖੀ ਜੀਵਨ ਵਿਚ ਘੜਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਨਾਲ ਇਕ ਪਾਰਖੂ ਪਹਿਰੇਦਾਰ ਅਗਵਾਈ ਦੇਣ ਵਾਲੇ ਦੀ ਲੋੜ ਹੈ। ਇਹ ਅਗਵਾਈ ਇਕ ਸੀਮਿਤ ਸਮੇਂ ਤੱਕ ਰਹਿੰਦੀ ਹੈ ਫਿਰ ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਅਸੀਮ ਸਮੇਂ ਤਕ ਚਲਦੀ ਰਹਿੰਦੀ ਹੈ। ਜਿਸ ਵਕਤ ਨਾਮਧਾਰੀ ਗੁਰੂ ਰਾਮ ਸਿੰਘ ਜੀ ਨੇ ਪੰਥ ਦੀ ਢਹਿੰਦੀ ਕਲਾ ਵੇਖੀ ਚਰਿੱਤਰਹੀਣ, ਅਣਖ ਹੀਣ, ਨਿਰਬਲ ਤੇ ਉਹ ਹੀ ਮਜਾਜ ਬ੍ਰਾਹਮਣਵਾਦ ਦਾਨ-ਪੁੰਨ ਖਾਣੀ ਵਾਲੀ ਬਿਰਤੀ ਦੇ ਧਾਰਨੀ ਬਣਦੇ ਵੇਖਿਆ ਤਾਂ ਉਨ੍ਹਾਂ ਵਿਅਕਤੀਗਤ ਸ਼ਖਸੀਅਤ ਪਹਿਰੇਦਾਰੀ ਦੀ ਲੋੜ ਮੁਤਾਬਕ ਨਾਮਧਾਰੀ ਲਹਿਰ ਚਲਾਈ। ਕੌਮ ਨੂੰ ਗੁਲਾਮੀਆਂ ਦੀਆਂ ਜੰਜੀਰਾਂ ਤੋਂ ਮੁਕਤ ਕੀਤਾ। ਭਾਰਤੀ ਸਭਿਅਤਾ ਗੁਰੂਆਂ ਦੀ ਰਹਿਣੀ-ਬਹਿਣੀ ਤੇ ਪਹਿਰਾ ਦਿਤਾ। ਸਿੱਖ ਸਿਧਾਂਤਾਂ ਨੂੰ ਸੁਰਜੀਤ ਕਰਕੇ ਸਿੱਖਾਂ

ਤੇ ਲਾਗੂ ਕੀਤਾ ਤੇ ਮਨੁੱਖ ਦੇ ਜੀਵਨ ਦਾ ਅਧੂਰਾ ਧਾਰਮਿਕ ਪੱਖ ਸੰਪੂਰਨ ਕੀਤਾ। ਇਨ੍ਹਾਂ ਭਾਰਤੀ ਕੌਮ 'ਸਿੱਖ ਕੌਮ' ਨੂੰ ਗੁਰੂ ਨਾਨਕ ਧਰਮ, ਗੁਰੂ ਨਾਨਕ ਗੁਰ-ਗੱਦੀ ਨੂੰ ਸਿੱਖ ਪੰਥ ਦੇ ਰੂਪ ਵਿਚ ਉਜਾਗਰ ਕੀਤਾ ਇਕ ਸੁਧਾਰ ਲਹਿਰ ਦੇ ਰੂਪ ਵਿਚ ਵਿਅਕਤੀਗਤ ਸ਼ਖਸੀਅਤ ਚਲਾਈ ਤੇ ਇਕ ਪ੍ਰਥਮ ਗੁਰੂ ਤੋਂ ਮੁੱਢੋਂ-ਸੁਢੋਂ ਜੀਵਨ ਘੜਨ ਲਈ ਨਾਮ ਦੇ ਧਾਰਨ ਵਾਲਿਆਂ ਨੂੰ ਨਾਮਧਾਰੀ ਅਖਵਾਉਣ ਲਈ ਕਿਹਾ।

ਅਖੀਰ ਵਿਚ ਯੋਗੀ ਜੀ ਨੂੰ ਸ਼ਬਦ ਗੁਰੂ ਪ੍ਰਚਾਰ ਸਭਾ ਦਾ 19ਵਾਂ ਟ੍ਰੈਕਟ 'ਅੰਮ੍ਰਿਤਪਾਨ' ਭੇਟ ਕੀਤਾ ਤੇ ਵਿਚਾਰ ਦੇਣ ਲਈ ਬੇਨਤੀ ਕੀਤੀ।

---

Sri Satguru Jagjit Singh Ji Elibrary NamdhariElibrary@gmail.com

ੴ ਵਾਹਿਗੁਰੂ ਜੀ ਕੀ ਫਤਹ ॥

ਪੰਜਵਾਂ ਗੁਰੂ ਨਾਨਕ ਬੰਦੇ ਨੂੰ ਕਹਿ ਰਿਹਾ ਹੈ।

ਸੋਰਠਿ ਮਹਲਾ ੫

# 'ਅਪਨਾ ਗੁਰੂ ਧਿਆਏ ॥
# ਮਿਲਿ ਕੁਸਲ ਸੇਤੀ ਘਰਿ ਆਏ ॥'

ਸੰਸਾਰੀ ਜੀਵਾਂ ਦੇ ਭਲੇ ਲਈ ਹਰ ਧਾਰਮਿਕ ਜਥੇਬੰਦੀ ਦੇ ਪ੍ਰਤੀਨਿਧੀ, ਮਹਾਂਪੁਰਖ, ਸੰਤ ਜੀ, ਗੁਰੂ ਸਾਹਿਬਾਨਾਂ, ਪ੍ਰਚਾਰਕਾਂ ਇਤਆਦਿ ਦੇ ਚਰਨਾਂ ਵਿਚ ਦੋਵੇਂ ਹੱਥ ਜੋੜਕੇ ਨਿਮਰਤਾ ਸਹਿਤ ਬੇਨਤੀ ਹੈ ਕਿ ਉਹ ਇਸ ਗਿਆਨ ਗੋਸ਼ਟੀ ਵਿਚ ਆਪਣਾ ਹਿੱਸਾ ਪਾਉਣ ਦੀ ਕਿਰਪਾਲਤਾ ਕਰਨ ਜੀ।

ਗੋਸ਼ਟੀ ਦਾ ਵਿਸ਼ਾ —

## 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤੁ'

1. ਇਸ ਮਹਾਂਵਾਕ ਦਾ ਭਾਵ ਕੀ ਹੈ ?
2. ਇਸ ਮਹਾਂਵਾਕ ਨੂੰ ਇਨਸਾਨ ਦੇ ਜੀਵਨ ਵਿਚ ਕਿਵੇਂ ਸਾਕਾਰ ਕੀਤਾ ਜਾ ਸਕਦਾ ਹੈ।
3. ਇਨਸਾਨ ਨੂੰ ਇਨਸਾਨ ਨਾਲ ਜੋੜਨ ਵਿਚ ਇਸਦੀ ਕੀ ਮਹਾਨਤਾ ਹੈ।
4. ਰਚਨਾਤਮਕ ਸਰਬਕਲਾ ਸ਼ਮਰੱਥ ਵਾਹਿਗੁਰੂ ਦੇ ਮਿਲਾਪ ਨਾਲ ਇਸ ਮਹਾਨ ਵਾਕ ਦਾ ਕੀ ਰੋਲ ਹੈ।
5. ਗੁਰੂ ਸ਼ਬਦ ਆਤਮ ਜਿਹਾ ਸੂਖਤਮ ਹੈ। ਸੁਤੇ ਬੰਦੇ ਨੂੰ ਜਗਾਉਣ ਦੇ ਉਪਾਅ।
6. ਲੋਕ ਪਰਲੋਕ (ਦੋ ਜਹਾਨ) ਤਿੰਨ ਲੋਕ (ਤਰਲੋਕੀ), ਮੰਜ਼ਲ ਤੇ ਬੰਦਗੀ, ਜੰਮਦਾ ਕੌਣ ਮਰਦਾ ਕੌਣ(ਗੁਰਮੁਖ-ਮਨਮੁਖ),ਵਾਹਿਗੁਰੂ-ਵਾਹਿਗੁਰੂ ਵਾਹਿਗੁਰੂ ਯਮਰਾਜ, ਕੁੰਭੀ ਨਰਕ (ਗਰਭ-ਬ੍ਰਹਮ ਤੇ ਆਤਮਾ ਵਿਚ ਫਰਕ, ਰੰਗ ਤੇ ਇਨਸਾਨੀ ਜੀਵਨ, ਸਮਾਧੀ ਵਿਚ ਜੀਵ-ਆਤਮਾ) ਦੀ ਸਥਿਤੀ, ਗੁਰੂ ਜੀ ਦਾ ਸ਼ਾਖਸ਼ਾਤ ਗੁਰੂ ਇਨਸਾਨ ਤੇ ਜਾਨਵਰ (ਹਉਮੈ-ਆਤਮਾ ਸ਼ਬਦ ਸਿਧ) ਇਹਨਾਂ ਤੇ ਕੁਦਰਤੀ ਪ੍ਰਕ੍ਰਿਤੀਆਂ ਦੇ ਸਬੰਧ ਬਾਰੇ।

ਇਹ ਗਿਆਨ ਕੇਵਲ ਤੁਸੀਂ ਆਪਣੇ ਗੁਰੂ ਦੇ ਕਹੇ ਸ਼ੁਭ ਬਚਨ ਆਪਣੀ ਹੱਦ ਧਰਮ ਆਪਣੀ ਸ਼ਖਸ਼ੀਅਤ ਅਨੁਭਵ ਹੀ ਕਹਿਣਾ ਹੈ। ਅਪਨਾਏ ਧਰਮ ਗਰੰਥ ਨਿਜੀ ਬੰਦਗੀ ਵਿਚ ਕੁਦਰਤੀ ਚਮਤਕਾਰ ਭੀ ਦਿਤੇ ਜਾ ਸਕਦੇ ਹਨ। ਇਹ ਗੋਸ਼ਟੀ ਇਕ ਸਟੇਜ, ਇਕ ਪੁਸਤਕ ਰੂਪ(ਸਾਰੇ ਮਹਾਂ-ਪੁਰਖਾਂ ਦੀ ਸਾਂਝੀ ਸਟੇਜ ਹੋਵੇਗੀ) ।ਇਸ ਸਬੰਧੀ ਆਪਣਾ ਬਾਇਓ ਡਾਟਾ (ਆਪਣੇ ਗੁਰੂ ਦਾ ਨਾਮ) ਭੀ ਭੇਜਣਾ ਜਰੂਰੀ ਹੈ ਗੋਸ਼ਟੀ ਸ਼ਬਦ ਸਮੱਗਰੀ ਪੰਜ ਪੰਨਿਆਂ ਤੱਕ ਹੀ ਸੀਮਿਤ ਹੈ।

ਨੋਟ— 1 ਗੋਸ਼ਟੀ ਪੜ੍ਹੋ ? ਗੋਸ਼ਟੀ ਤੇ ਵਿਚਾਰ ਕਰੋ। ਆਪਣੇ ਗੁਰੂ ਨਾਲ ਧਿਆਨ ਜੋੜਨ ਵਾਲੇ ਨੂੰ ਹੀ ਗੋਸ਼ਟੀ ਦਾ ਉਤਰ ਮਿਲਣਾ ਹੈ।

ਇਹ ਵੰਗਾਰ ਮਨੁਖ (ਸਾਧ ਸੰਤ) ਦੇ ਅਗੇ ਪ੍ਰਾਪਤੀਆਂ ਕਰਨ ਦਾ ਨਿਸ਼ਾਨਾ ਹੈ।

2 ਵੰਗਾਰ, ਸ੍ਰੀ ਗੁਰੂ ਗ੍ਰੰਥ ਤੇ ਪੰਥ, ਟਰੈਕਟ ਅੱਜ ਦਾ ਪੈਗੰਬਰ ਨੰ: 1 ਤੋਂ 20 ਅਸਲ ਤੋਂ ਨਕਲ ਦੋਨਾਂ ਨੂੰ ਸਮਝਣ ਲਈ ਪੜ੍ਹੋ ?

Sri Satguru Jagjit Singh Ji Elibrary NamdhariElibrary@gmail.com